# ਮੁਕੱਤਾ



ਤ ਰ = ਤਰ



ਫ ਲ਼ = ਫਲ਼





ਕ ਲ ਮ = ਕਲਮ

ਕ ਣ ਕ = ਕਣਕ



ਸ਼ ਲ ਗ ਮ= ਸ਼ਲਗਮ



ਗ ਲ ਗ ਲ = ਗਲਗਲ

# (ਮੁਕੱਤਾ) ਦੋ ਅੱਖਰੇ, ਤਿੰਨ ਅੱਖਰੇ ਅਤੇ ਚਾਰ ਅੱਖਰੇ ਸ਼ਬਦ

| | | | |
|---|---|---|---|
| ਚਲ | ਫਲ਼ | ਕਮਲ | ਅਦਰਕ |
| ਜਲ | ਫੜ | ਸ਼ਬਦ | ਬਰਤਨ |
| ਮਲ | ਕਣ | ਫ਼ਰਸ਼ | ਗੜਬੜ |
| ਕਲ | ਘਰ | ਗਲਤ | ਮਲਮਲ |
| ਸਨ | ਗਤ | ਅਮਰ | ਪਰਬਤ |
| ਹਨ | ਪਤ | ਗਰਮ | ਸ਼ਰਬਤ |



ਫਲ਼ ਛਕ



ਕਲਮ ਫੜ

ਕਮਲ ਅਦਰਕ ਫੜ। ਅਮਰ ਘਰ ਚਲ।
ਬਰਤਨ ਗਰਮ ਹਨ। ਚਰਨ ਜਲ ਭਰ।

# ਕੰਨਾ ਾ





ਧ ਾ ਗ ਾ = ਧਾਗਾ

ਮ ਾ ਲ਼ ਾ = ਮਾਲ਼ਾ





ਟ ਮ ਾ ਟ ਰ = ਟਮਾਟਰ

ਗ ਮ ਲ ਾ = ਗਮਲਾ







ਦ ਵ ਾ ਤ = ਦਵਾਤ

ਅ ਖ਼ ਬ ਾ ਰ = ਅਖ਼ਬਾਰ

## ਹਾ ਕਾ ਗਾ ਫਾ ਮਾ ਬਾ ਵਾ ਭਾ

| | | | |
|---|---|---|---|
| ਰਾਤ | ਹਾਸਾ | ਗਾਗਰ | ਕਰਤਾਰ |
| ਬਾਤ | ਵਾਜਾ | ਚਾਦਰ | ਭਗਵਾਨ |
| ਤਾਰ | ਭਾਰਾ | ਕਾਗਜ਼ | ਦਰਬਾਰ |
| ਕਾਰ | ਤਾਰਾ | ਬਾਲਕ | ਸਰਦਾਰ |
| ਰਾਮ | ਕਾਕਾ | ਪਾਲਕ | ਬਲਵਾਨ |





ਕਾਕਾ ਆ ਅਖ਼ਬਾਰ ਫੜਾ



ਰਾਮ ਲਾਲ ਗਾਜਰ ਖਾ

ਭਾਰਾ ਤਾਲਾ ਲਾ। ਫਾਟਕ ਵਲ ਜਾ।
ਕਲਮ ਦਵਾਤ ਫੜਾ। ਗਮਲਾ ਫੜਾ।

# ਸਿਹਾਰੀ ਿ



ਿ ਸ ਰ = ਸਿਰ



ਿ ਮ ਰ ਚ = ਮਿਰਚ



ਿ ਕ ਤ ਾ ਬ = ਕਿਤਾਬ



ਿ ਹ ਰ ਨ = ਹਿਰਨ



ਨ ਿ ਹ ਰ = ਨਹਿਰ



ਸ਼ ਿ ਹ ਰ = ਸ਼ਹਿਰ

## ਇ ਸਿ ਕਿ ਗਿ ਲਿ ਖਿ ਮਿ ਨਿ

| | | | |
|---|---|---|---|
| ਲਿਖ | ਲਿਆ | ਪਿਆਰ | ਕਲਿਪ |
| ਗਿਣ | ਪਿਆ | ਤਿਆਰ | ਟਹਿਲ |
| ਮਿਲ | ਰਿਹਾ | ਗਿਆਨ | ਪਹਿਲ |
| ਮਿਣ | ਕਿਹਾ | ਕਿਸਾਨ | ਅਭਿਮਾਨ |



ਕਿਰਨ ਆ।
ਕਿਰਨ ਨਹਿਰ ਵਲ ਜਾ।
ਘੜਾ ਲਿਆ।
ਜਲ ਨਾਲ ਭਰ।
ਭਰਿਆ ਘੜਾ ਲਿਆ।
ਜਲ ਪਿਲਾ।

# ਬਿਹਾਰੀ ੀ





ਸ ੀ ਟ ੀ = ਸੀਟੀ

ਘ ੜ ੀ = ਘੜੀ





ਦ ੀ ਵ ਾ = ਦੀਵਾ

ਤ ੀ ਰ = ਤੀਰ





ਹ ਾ ਥ ੀ = ਹਾਥੀ

ਹ ਾ ਕ ੀ = ਹਾਕੀ

# ਈ ਸੀ ਖੀ ਚੀ ਣੀ ਮੀ ਰੀ ਝੀ

| | | | | |
|---|---|---|---|---|
| ਨਦੀ | ਖੀਰ | ਹਾਣੀ | ਚਾਚੀ | ਸੀਟੀ |
| ਹਰੀ | ਚੀਰ | ਖਾਣੀ | ਮਾਸੀ | ਸ਼ੀਸ਼ੀ |
| ਭਰੀ | ਤੀਰ | ਸਾਰੀ | ਨਾਨੀ | ਬੀਬੀ |
| ਘੜੀ | ਪੀਲਾ | ਕਾਣੀ | ਮਾਮੀ | ਪੀਲੀ |
| ਲੜੀ | ਹੀਲਾ | ਭਾਰੀ | ਭਾਬੀ | ਨੀਲੀ |



ਦੀਪ ਦੀ ਚਾਚੀ ਆਈ।

ਦੀਪ ਲਈ ਘੜੀ ਲਿਆਈ।

ਦੀਪ ਲਈ ਟਾਈ ਲਿਆਈ।

ਦੀਪ ਲਈ ਹਾਕੀ ਲਿਆਈ।

ਦੀਪ ਲਈ ਤੀਰ ਲਿਆਈ।

ਦੀਪ ਦੀ ਚਾਚੀ ਦੀਪ ਨਾਲ

ਬੜਾ ਪਿਆਰ ਕਰਦੀ ਹੈ।

# ਔਂਕੜ _ ੁ




ਓ _ ਨ = ਊਨ ਖ _ ਰ ਪ ਾ = ਖੁਰਪਾ




ਜ _ ਰ ਾ ਬ = ਜੁਰਾਬ

ਕ _ ਰ ਸ ੀ = ਕੁਰਸੀ




ਰ _ ਮ ਾ ਲ = ਰੁਮਾਲ

ਗ _ ਲ ਾ ਬ = ਗੁਲਾਬ

# ੳੁ ਹੁ ਸੁ ਕੁ ਖੁ ਗੁ ਜੁ ਟੁ

| | | | |
|---|---|---|---|
| ਉਸ | ਖੁਆ | ਜੁਰਾਬ | ਕੁਰਸੀ |
| ਸੁਣ | ਮੁਕਾ | ਉਡਾਣ | ਕੁੜਤੀ |
| ਹੁਣ | ਬੁਲਾ | ਦੁਕਾਨ | ਗੁਲਾਬੀ |
| ਮੁੜ | ਧੁਆ | ਰੁਮਾਲ | ਬਿਸਕੁਟ |
| ਗੁਣ | ਲੁਆ | ਖੁਰਾਕ | ਫੁਲਕਾਰੀ |





ਸੁਰਜੀਤ ਦੁਕਾਨ ਵਲ ਜਾ।
ਲਾਲ ਉਨ ਲਿਆ।
ਨੀਲੀ ਜੁਰਾਬ ਲਿਆ।
ਗੁਲਾਬੀ ਰੁਮਾਲ ਲਿਆ।
ਜਲਦੀ ਮੁੜ ਆ।
ਸ਼ਹਿਰ ਜਾਣਾ ਹੈ।

# ਦੂਲੈਂਕੜ ੂ ਊ





ਗ ੳ ੂ = ਗਊ

ਬ ੂ ਟ = ਬੂਟ





ਚ ਾ ਕ ੂ = ਚਾਕੂ

ੳ ੂ ਠ = ਊਠ





ਝ ਾ ੜ ੂ = ਝਾੜੂ

ਮ ੂ ਲ ੀ = ਮੂਲੀ

# ੂ ਸੂ ਕੂ ਚੂ ਟੂ ਪੂ ਫੂ ਮੂ

| | | | |
|---|---|---|---|
| ਬੂਟ | ਸੂਰਜ | ਆਲੂ | ਟੂਟੀ |
| ਤੂਤ | ਮੂਰਤ | ਚਾਕੂ | ਤੂਤੀ |
| ਦੂਰ | ਚੂਰਨ | ਬਾਪੂ | ਪੂੜੀ |
| ਸੂਰ | ਪੂਰਨ | ਲਾਟੂ | ਬਿਛੂ |
| ਫੂਕ | ਭੂਸ਼ਨ | ਝਾੜੂ | ਪਿਠੂ |

ਪੂਰਨ ਗਲ ਸੁਣ।

ਬੂਟ ਲਾਹ।

ਇਹ ਕਾਗਜ਼ ਫੜ।

ਕਲਮ ਲਿਆ।

ਊਠ ਦੀ ਮੂਰਤ ਵਾਹ।

ਊਠ ਨਾਲ ਬਣਾ

ਹਰਾ ਹਰਾ ਘਾਹ।

ਕਾਗਜ਼ ਖਰਾਬ ਨਾ ਕਰ।



# ਲਾਂ ੇ ਏ





ਸ ੇ ਬ = ਸੇਬ

ਸ਼ ੇ ਰ = ਸ਼ੇਰ





ਬ ੇ ਰ = ਬੇਰ

ਸ ਲ ੇ ਟ = ਸਲੇਟ





ਕ ੇ ਲ ਾ = ਕੇਲਾ

ਕ ਰ ੇ ਲ ਾ = ਕਰੇਲਾ

# ਸੇ ਕੇ ਰੇ ਛੇ ਟੇ ਲੇ ਪੇ ਵੇ

| | | | |
|---|---|---|---|
| ਸ਼ੇਰ | ਸਾਰੇ | ਮੇਲਾ | ਪੀਲੇ |
| ਰੇਲ | ਤਾਰੇ | ਧੇਲਾ | ਹੀਰੇ |
| ਤੇਲ | ਸਾਡੇ | ਕੇਲੇ | ਤੇਲੀ |
| ਸੇਬ | ਚਾਚੇ | ਵੇਲੇ | ਬੇੜੀ |

ਤਰਸੇਮ ਆ ਮੇਲੇ ਚਲੀਏ।

ਵੇਖ ਮੇਲੇ ਵਿਚ ਠੇਲਾ।



ਠੇਲੇ ਵਿਚ ਬੇਰ ਨੇ।

ਪੀਲੇ ਪੀਲੇ ਕੇਲੇ।

ਲਾਲ ਲਾਲ ਸੇਬ ਨੇ।

ਠੇਲੇ ਵਾਲਾ ਵੇਖਦਾ।

ਲਾਲ ਅਨਾਰ ਵੇਚਦਾ।

# ਦੁਲਾਵਾਂ ੈ ਐ





ਪ ੈ ਰ = ਪੈਰ

ਬ ੈ ਲ = ਬੈਲ





ਬ ੈ ਗ = ਬੈਗ

ਕ ੈ ਮ ਰ ਾ = ਕੈਮਰਾ





ਸ ਵ ੈ ਟ ਰ = ਸਵੈਟਰ

ਛ ੈ ਣ ੇ = ਛੈਣੇ

## ਐ ਹੈ ਸੈ ਛੈ ਜੈ ਪੈ ਬੈ ਭੈ

| | | | | |
|---|---|---|---|---|
| ਪੈਰ | ਥੈਲਾ | ਬੈਠੇ | ਪੈਲੀ | ਪੈਦਲ |
| ਸੈਰ | ਮੈਨਾ | ਭੈੜੇ | ਮੈਲੀ | ਜਵੈਣ |
| ਖੈਰ | ਪੈਸਾ | ਮੈਲੇ | ਥੈਲੀ | ਸਵੈਟਰ |
| ਵੈਰ | ਤੈਸਾ | ਛੈਣੇ | ਭੈੜੀ | ਐਤਵਾਰ |



ਐਤਵਾਰ ਹੈ।

ਭੈਣ ਥੈਲਾ ਫੜਾ।

ਆ ਪੈਦਲ ਸੈਰ ਕਰੀਏ।

ਪੈਲੀ ਵਲ ਚਲੀਏ।

ਪੈਲੀ ਜਾ ਕੇ ਸਾਗ ਲਿਆਈਏ,

ਪਾਲਕ ਲਿਆਈਏ।

# ਹੋੜਾ ੋ





ਡ ੋ ਲ = ਡੋਲ

ਅ ਖ ਰ ੋ ਟ = ਅਖਰੋਟ





ਸ ੋ ਟ ਾ = ਸੋਟਾ

ਧ ੋ ਬ ੀ = ਧੋਬੀ





ਖ ੋ ਤ ਾ = ਖੋਤਾ

ਟ ੋ ਪ ੀ = ਟੋਪੀ

# ਕੋ ਖੋ ਤੋ ਰੋ ਮੋ ਧੋ ਵੋ ਟੋ

| | | | | |
|---|---|---|---|---|
| ਕੋਟ | ਮਾਰੋ | ਤੋਤਾ | ਰੋਟੀ | ਬੋਲੋ |
| ਡੋਲ | ਪਾਓ | ਖੋਤਾ | ਮੋਤੀ | ਖੇਲੋ |
| ਢੋਲ | ਲਾਓ | ਘੋੜਾ | ਝੋਟੀ | ਪੀਓ |
| ਮੋਰ | ਖਾਓ | ਸੋਟਾ | ਟੋਪੀ | ਕਟੋਰੀ |
| ਚਲੋ | ਜਾਵੋ | ਮੋਟਾ | ਧੋਬੀ | ਮੋਰਨੀ |



ਇਹ ਤੋਤਾ ਹੈ। ਤੋਤਾ ਮੋਟਾ ਹੈ। ਤੋਤੇ ਦਾ ਰੰਗ ਹਰਾ ਹੈ। ਤੋਤੇ ਕੋਲ ਮਨੋਹਰ ਖੜਾ ਹੈ। ਮਨੋਹਰ ਦੇ ਗਲ ਕਾਲਾ ਕੋਟ ਹੈ। ਮਨੋਹਰ ਕੋਲ ਛੋਟੀ ਕਟੋਰੀ ਹੈ। ਕਟੋਰੀ ਚੂਰੀ ਨਾਲ ਭਰੀ ਹੈ। ਮਨੋਹਰ ਚੂਰੀ ਤੋਤੇ ਦੇ ਮੋਹਰੇ ਪਾ ਰਿਹਾ ਹੈ। ਤੋਤਾ ਚੂਰੀ ਖਾ ਰਿਹਾ ਹੈ।

# ਕਨੌੜਾ ੌ ਔ





ਚ ੌ ਰ ੀ = ਚੌਰੀ

ਪ ੌ ੜ ੀ = ਪੌੜੀ





ਅ ੌ ਲ ਾ = ਔਲਾ



ਿ ਖ ਡ ੌ ਣ ਾ = ਖਿਡੌਣਾ



ਹ ਥ ੌ ੜ ਾ = ਹਥੌੜਾ

ਕ ੌ ਲ = ਕੌਲ

## ਹੌ ਸੌ ਕੌ ਚੌ ਧੌ ਪੌ ਫੌ

| | | | |
|---|---|---|---|
| ਧੌਣ | ਕੌੜਾ | ਕੌੜੀ | ਹੌਲੇ |
| ਫੌਜ | ਚੌੜਾ | ਪੌੜੀ | ਧੌਲੇ |
| ਕੌਣ | ਔਖਾ | ਤੌੜੀ | ਹਥੌੜਾ |
| ਪੌਣ | ਸੌਖਾ | ਦੌਗੀ | ਪਕੌੜਾ |

ਇਹ ਕੌਣ ਹੈ।

ਇਹ ਫੌਜੀ ਹੈ।



ਫੌਜੀ ਦੀ ਧੌਣ ਮੋਟੀ ਹੈ।

ਲਾਗੇ ਇਕ ਪੌੜੀ ਹੈ।

ਪੌੜੀ ਕੋਲ ਤਰਖਾਣ ਖਲੋਤਾ ਹੈ।

ਤਰਖਾਣ ਦੇ ਕੋਲ ਤੇਸਾ ਹੈ।

ਪੌੜੀ ਤਰਖਾਣ ਠੀਕ ਕਰ ਰਿਹਾ ਹੈ।

ਫੌਜੀ ਵੇਖ ਰਿਹਾ ਹੈ।

# ਟਿੱਪੀ ੰ ਤੇ ਬਿੰਦੀ ਂ





ਅ ੰ ਬ = ਅੰਬ

ਅ ੰ ਗ ੂ ਰ = ਅੰਗੂਰ





ਬ ਾਂ ਹ = ਬਾਂਹ

ਝ ੰ ਡ ਾ = ਝੰਡਾ





ਗ ੇ ਂ ਦ = ਗੇਂਦ

ਕ ਾਂ = ਕਾਂ

## ਅੰ ਸੰ ਮੰ ਜੰ ਓਂ ਪੀਂ ਕੈਂ ਗੋਂ

| | | | | |
|---|---|---|---|---|
| ਅੰਬ | ਚੁੰਜ | ਰੂੰ | ਕਾਂ | ਪੀਂਘ |
| ਪੰਜ | ਮੁੰਡਾ | ਜੂੰ | ਗਾਂ | ਗੇਂਦ |
| ਖੰਡ | ਝੰਡਾ | ਤੂੰ | ਮਾਂ | ਕੈਂਚੀ |
| ਅੰਗੂਰ | ਸੁੰਦਰ | ਨੂੰ | ਬਾਂਹ | ਆਪਾਂ |



ਇਹ ਸੁੰਦਰ ਮੁੰਡਾ ਹੈ।

ਮੁੰਡੇ ਕੋਲ ਡੰਡਾ ਹੈ।

ਡੰਡੇ ਨਾਲ ਝੰਡਾ ਹੈ।

ਝੰਡਾ ਤਿੰਨ ਰੰਗਾ ਹੈ।

ਝੰਡਾ ਲਹਿਰਾ ਰਿਹਾ ਹੈ।

ਆਪਾਂ ਨੂੰ ਬੁਲਾ ਰਿਹਾ ਹੈ।

ਦੇਸ਼ ਦੀ ਸ਼ਾਨ ਵਧਾ ਰਿਹਾ ਹੈ।

# ਅੱਧਕ ੱ






ਜ ੁ ੱ ਤ ਤ ੀ = ਜੁੱਤੀ

ਫ ੱ ਟ ਟ ੀ = ਫੱਟੀ





ਿ ੲ ੱ ਟ ਟ = ਇੱਟ

ਬ ੱ ਕ ਕ ਰ ੀ = ਬੱਕਰੀ

ਕੱਚਾ ਚਿੱਟਾ ਚਿੱਠੀ ਬਿੱਲੀ ਕੁੱਤੀ ਲੱਡੂ
ਮਿੱਠੀ ਛੁੱਟੀ ਕੁੱਪੀ ਡੱਡੂ ਪੁੱਤਰ ਕੁੱਕੜ

ਅੱਜ ਛੁੱਟੀ ਹੈ।
ਕਰਤਾਰ ਪੈਰੀਂ ਜੁੱਤੀ ਪਾ।
ਚਿੱਟੀ ਕੁੱਤੀ ਨਾਲ ਲੈ।
ਅਸੀਂ ਖੇਤਾਂ ਨੂੰ ਚਲੀਏ।
ਉੱਥੋਂ ਪੱਕੇ ਮਿੱਠੇ ਖਰਬੂਜੇ ਲਿਆਈਏ।

## ਪੈਰੀਂ ਰਾਰਾ ੍ਰ

ਪ ੍ਰ ਨ ਾ ਮ = ਪ੍ਰਨਾਮ

ਪ ੍ਰ ੇ ਮ = ਪ੍ਰੇਮ

ਕ ੍ਰ ੋ ਧ = ਕ੍ਰੋਧ

ਤ ੍ਰ ੇ ਲ = ਤ੍ਰੇਲ

ਇਹ ਪ੍ਰੇਮ ਚੰਦ ਹੈ।

ਪ੍ਰੇਮ ਚੰਦ ਤਿਰੰਗਾ ਝੰਡਾ ਲਈ ਖੜਾ ਹੈ।

ਬੱਚੇ ਤਿਰੰਗੇ ਨੂੰ ਪ੍ਰਨਾਮ ਕਰ ਰਹੇ ਹਨ।



## ਪੈਰੀਂ ਹਾਹਾ ੍ਹ

ਚ ੜ ੍ਹ = ਚੜ੍ਹ

ਪ ੜ ੍ਹ = ਪੜ੍ਹ

ਡ ੋ ਲ ੍ਹ = ਡੋਲ੍ਹ

ਰਾਮ ਬਾਲਟੀ ਦਾ ਗੰਦਾ ਪਾਣੀ ਡੋਲ੍ਹ ਦੇ ਆ ਕੇ ਅਰਾਮ ਨਾਲ ਪੜ੍ਹ।